# 'ਥੱਪੜ ਦਿਵਸ' ਤੇ ਵਿਸ਼ੇਸ਼

ਮਿਤੀ 11.11.11 (11 ਨਵੰਬਰ 2011) ਨੂੰ ਜਦੋਂ ਚੰਡੀਗੜ੍ਹ ਦੀ ਅਦਾਲਤ ਵਿੱਚ ਭਾਈ ਜਗਤਾਰ ਸਿੰਘ ਹਵਾਰਾ ਉੱਤੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਸ ਦੌਰਾਨ ਹਥਕੜੀਆਂ ਵਿੱਚ ਜਕੜੇ ਭਾਈ ਹਵਾਰੇ ਨੇ ਹਮਲਾ ਕਰਨ ਆਏ ਨਿਸ਼ਾਂਤ ਸ਼ਰਮਾ ਨੂੰ ਥੱਪੜ ਮਾਰ ਕੇ ਪਰ੍ਹਾਂ ਸੁੱਟਿਆ, ਤਾਂ ਉਸ ਸਮੇਂ ਮੈਂ ਅਦਾਲਤ ਦੇ ਬਾਹਰ ਮੌਜੂਦ ਸੀ। ਭਾਈ ਹਵਾਰਾ ਵੱਲੋਂ ਨਿਸ਼ਾਂਤ ਸ਼ਰਮਾ ਨੂੰ ਮਾਰੇ ਗਏ ਥੱਪੜ ਕਾਰਨ ਪੰਥਕ ਹਲਕਿਆਂ ਵਿੱਚ 11 ਨਵੰਬਰ ਦਾ ਦਿਨ **'ਥੱਪੜ ਦਿਵਸ'** ਵਜੋਂ ਮਸ਼ਹੂਰ ਹੋ ਗਿਆ ਹੈ। ਇਸ ਕਾਰਨ ਅੱਜ 11 ਨਵੰਬਰ ਦੇ ਮੌਕੇ ਮੈਂ ਇਸ ਘਟਨਾ ਬਾਰੇ ਅੱਖੀਂ ਡਿੱਠਾ ਸੱਚ, ਜੋ ਕਿ 'ਵੰਗਾਰ' ਦੇ ਦਸੰਬਰ 2011 ਦੇ ਅੰਕ ਵਿੱਚ ਛਪਿਆ ਸੀ, ਉਹ ਇੱਕ ਵਾਰ ਫਿਰ ਪਾਠਕਾਂ ਨਾਲ਼ ਸਾਂਝਾ ਕਰ ਰਿਹਾ ਹਾਂ।




ਬਲਜੀਤ ਸਿੰਘ ਖ਼ਾਲਸਾ

ਮੁੱਖ ਸੰਪਾਦਕ 'ਵੰਗਾਰ'

98558 31284


ਨੋਟ : ਇਸ ਸਮੇਂ ਸੰਦੀਪ ਕੌਰ ਅਤੇ ਕੁਲਵੰਤ ਕੌਰ ਅਦਾਲਤ ਵਿੱਚ ਉੱਪਰਲੀ ਮੰਜ਼ਿਲ ਤੇ ਮੌਜੂਦ ਸਨ। ਉਸ ਸਮੇਂ ਉੱਪਰਲੀ ਮੰਜ਼ਲ ਤੋਂ ਸੰਦੀਪ ਕੌਰ ਨੇ ਜਦੋਂ ਭਾਈ ਹਵਾਰਾ ਤੇ ਭਿਓਰਾ ਵੱਲੋਂ ਖ਼ਾਲਿਸਤਾਨ ਜ਼ਿੰਦਾਬਾਦ ਦੇ ਨਾਹਰੇ ਲੱਗਦੇ ਸੁਣੇ, ਤਾਂ ਉੱਪਰਲੀ ਮੰਜ਼ਿਲ ਤੋਂ ਮੋਬਾਇਲ ਨਾਲ਼ ਇਸਦੀ ਵੀਡਿਓ ਵੀ ਬਣਾਈ ਤੇ ਖੁਦ ਵੀ ਨਾਹਰੇ ਲਗਾਉਣ ਵਿੱਚ ਸਾਥ ਦਿੱਤਾ। ਉਹ ਵੀਡਿਓ ਵੱਖਰੀ ਅਪਲੋਡ ਕਰ ਰਹੇ ਹਾਂ।

# ਭਾਈ ਹਵਾਰਾ ਤੇ ਹਮਲੇ ਦਾ ਸੱਚ

ਬਲਜੀਤ ਸਿੰਘ ਖ਼ਾਲਸਾ
# 98558 31284

ਪਟਿਆਲ਼ੇ ਦੇ ਹਿੰਦੂ ਸੁਰੱਖਿਆ ਸਮਿਤੀ ਦੇ ਪ੍ਰਧਾਨ ਵੱਲੋਂ ਜਦੋਂ ਪੇਸ਼ੀ ਦੌਰਾਨ ਭਾਈ ਜਗਤਾਰ ਸਿੰਘ ਹਵਾਰਾ ਤੇ ਹਮਲਾ ਕਰਨ ਬਾਰੇ ਬਿਆਨ ਦਿੱਤਾ ਗਿਆ ਤਾਂ ਇਸ ਨੂੰ ਕਿਸੇ ਨੇ ਬਹੁਤਾ ਗੰਭੀਰਤਾ ਨਾਲ਼ ਨਹੀਂ ਲਿਆ। ਪਰ ਜਿਵੇਂ ਕਿ ਅਸੀਂ 'ਵੰਗਾਰ' ਦੇ ਨਵੰਬਰ 2011 ਦੇ ਅੰਕ ਵਿੱਚ ਲਿਖਿਆ, ਇਹ ਜਾਪ ਰਿਹਾ ਸੀ ਕਿ ਪ੍ਰਸ਼ਾਸਨ ਦੇ ਕੁਝ ਅਫ਼ਸਰ ਭਾਈ ਜਗਤਾਰ ਸਿੰਘ ਹਵਾਰਾ ਦਾ ਬਾਹਰ ਤਰੀਕ ਤੇ ਆਉਣਾ ਬੰਦ ਕਰਵਾਉਣ ਲਈ ਕੋਈ ਵੀ ਡਰਾਮਾ ਰਚ ਸਕਦੇ ਹਨ।

ਚੰਡੀਗੜ੍ਹ ਤੋਂ ਵੀਰ ਬਲਜੀਤ ਸਿੰਘ ਨੇ ਵੀ ਫ਼ੋਨ ਕਰ ਕੇ ਦੱਸਿਆ ਕਿ ਹਿੰਦੂ ਸੁਰੱਖਿਆ ਸਮਿਤੀ ਵਾਲ਼ੇ ਪੇਸ਼ੀ ਦੌਰਾਨ ਭਾਈ ਹਵਾਰਾ ਤੇ ਹਮਲਾ ਕਰਨ ਲਈ ਲਗਾਤਾਰ ਬੜ੍ਹਕਾਂ ਮਾਰ ਰਹੇ ਹਨ, ਇਸ ਲਈ ਸਾਨੂੰ ਵੀ ਕੋਈ ਤਿਆਰੀ ਰੱਖਣੀ ਚਾਹੀਦੀ ਹੈ। ਉਹਨਾਂ ਨੇ ਇਸ ਲਈ ਕੁਝ ਤਖ਼ਤੀਆਂ ਤੇ ਬੈਨਰ ਬਣਾਉਣ ਲਈ ਕੁਝ ਤਸਵੀਰਾਂ ਮੰਗੀਆਂ, ਜੋ ਅਸੀਂ ਭੇਜ ਦਿੱਤੀਆਂ, ਤੇ ਇਸ ਦੇ ਨਾਲ਼ ਹੀ ਅਸੀਂ ਫ਼ੈਸਲਾ ਕਰ ਲਿਆ ਕਿ 11 ਨਵੰਬਰ ਨੂੰ ਭਾਈ ਸਾਹਿਬ ਹੋਰਾਂ ਦੀ ਪੇਸ਼ੀ ਮੌਕੇ ਕੋਰਟ 'ਚ ਪਹੁੰਚਣਾ ਜ਼ਰੂਰੀ ਹੈ।

11 ਤਰੀਕ ਨੂੰ ਮੈਂ ਤੇ ਸੰਦੀਪ (ਕੌਰ) 9.30 ਵਜੇ ਹੀ ਚੰਡੀਗੜ੍ਹ ਸੈਸ਼ਨ ਕੋਰਟ ਦੇ ਅੱਗੇ ਪਹੁੰਚ ਗਏ। ਸਾਨੂੰ ਅੰਦਾਜ਼ਾ ਸੀ ਕਿ ਸ਼ਰਾਰਤੀ ਅਨਸਰ ਜੇਕਰ ਆਏ ਤਾਂ ਕਚਹਿਰੀ ਦੇ ਉਸ (ਪਿਛਲੇ) ਦਰਵਾਜ਼ੇ ਦੇ ਕੋਲ਼ ਹੀ ਆਉਣਗੇ, ਜਿਸ ਰਾਹੀਂ ਭਾਈ ਹਵਾਰਾ ਤੇ ਭਿਓਰਾ ਨੂੰ ਪੇਸ਼ੀ ਲਈ ਲਿਆਂਦਾ ਤੇ ਫਿਰ ਲਿਜਾਇਆ ਜਾਂਦਾ ਹੈ। ਪਹਿਲਾਂ ਹਰੇਸ਼ ਸਾਂਡਲਿਆ ਐਂਡ ਪਾਰਟੀ ਵੀ ਓਥੇ ਹੀ ਆਈ ਸੀ। ਸੋ ਅਸੀਂ ਦੋਵੇਂ ਕਚਹਿਰੀ ਦੇ ਮੁੱਖ ਪ੍ਰਵੇਸ਼ ਦਰਵਾਜ਼ੇ ਦੀ ਬਜਾਏ ਉਕਤ ਪਿਛਲੇ ਦਰਵਾਜ਼ੇ ਦੇ ਅੱਗੇ ਪਹੁੰਚ ਗਏ ਜੋ ਕਿ ਸੈਕਟਰ 17 ਦੇ ਥਾਣੇ ਦੇ ਐਨ ਬਿਲਕੁਲ ਸਾਮ੍ਹਣੇ ਹੈ।

ਓਥੇ ਅਸੀਂ ਵੇਖਿਆ ਕਿ ਪੁਲੀਸ ਹੀ ਪੁਲੀਸ ਤਾਇਨਾਤ ਹੈ ਤੇ ਕੋਈ ਸਿਵਲੀਅਨ ਨਜ਼ਰ ਨਹੀਂ ਸੀ ਆ ਰਿਹਾ। ਇੱਥੇ ਪਹੁੰਚ ਕੇ ਅਸੀਂ ਦੋਹਾਂ ਨੇ ਫ਼ੈਸਲਾ ਕੀਤਾ ਕਿ ਮੈਂ ਇਸ ਜਗ੍ਹਾ ਤੇ ਹੀ ਰਹਿ ਕੇ ਪੰਥਕ ਵਰਕਰਾਂ ਨਾਲ਼ ਰਾਬਤਾ ਰੱਖਾਂ ਜਦਕਿ ਸੰਦੀਪ ਕੌਰ ਉੱਪਰ ਕੋਰਟ ਰੂਮ ਦੇ ਵਿੱਚ ਚਲੀ ਜਾਵੇ, ਜਿੱਥੇ ਕਿ ਭਾਈ ਹਵਾਰਾ-ਭਿਓਰਾ ਨੂੰ ਮਿਲ਼ਿਆ ਜਾ ਸਕਦਾ ਹੈ। ਸੰਦੀਪ ਕੌਰ ਜਦੋਂ ਦਰਵਾਜ਼ੇ ਰਾਹੀਂ ਅੰਦਰ ਚਲੀ ਗਈ ਤਾਂ ਓਥੇ ਤਾਇਨਾਤ ਪੁਲੀਸ ਗਾਰਦਾਂ ਦਾ ਇੰਚਾਰਜ ਕੁਝ ਚਿਰ ਮੇਰੇ ਵੱਲ ਵੇਖਦਾ ਰਿਹਾ, ਫਿਰ ਕਹਿੰਦਾ:-

"ਸਰਦਾਰ ਜੀ, ਅੰਦਰ ਚਲੇ ਜਾਈਏ, ਜਹਾਂ ਖੜ੍ਹਾ ਹੋਨਾ ਅਲਾਊਡ ਨਹੀਂ ਹੈ..."।

ਮੈਂ ਕਿਹਾ:-"ਪ੍ਰੈੱਸ ਕੋ ਅੰਦਰ ਜਾਨਾ ਅਲਾਊਡ ਨਹੀਂ ਹੈ..."।

ਉਸ ਨੇ ਸ਼ੱਕ ਭਰੀ ਨਜ਼ਰ ਨਾਲ਼ ਮੇਰੇ ਵੱਲ ਵੇਖਿਆ, ਫਿਰ ਕਹਿਣ ਲੱਗਾ:-

"ਕਿਸ ਪ੍ਰੈੱਸ ਸੇ ਹੈਂ ਆਪ...?"




ਥਾਣੇ ਦੇ ਗੇਟ 'ਚੋਂ ਭਾਈ ਹਵਾਰਾ-ਭਿਓਰਾ ਨੂੰ ਲਿਆਂਦੇ ਜਾਣ ਦਾ ਦ੍ਰਿਸ਼

ਮੈਂ ਆਪਣਾ 'ਆਈ ਕਾਰਡ' ਵਿਖਾਇਆ ਤਾਂ ਉਹ ਚੁੱਪ ਕਰ ਗਿਆ। ਮੈਂ ਓਥੇ ਹੀ ਖੜ੍ਹਾ ਰਿਹਾ।

ਫਿਰ ਹੌਲ਼ੀ ਹੌਲ਼ੀ ਓਥੇ ਕਈ ਪੱਤਰਕਾਰ ਆਉਣੇ ਅਰੰਭ ਹੋਏ। ਕਈ ਟੀ.ਵੀ. ਚੈਨਲਾਂ ਦੀਆਂ ਟੀਮਾਂ ਵੀ ਆਣ ਪਹੁੰਚੀਆਂ। ਮੈਂ ਉਹਨਾਂ ਪੱਤਰਕਾਰਾਂ ਨਾਲ਼ ਵੀ ਗੱਲਬਾਤ ਕਰਦਾ ਰਿਹਾ; ਪਰ ਓਥੇ ਤਾਇਨਾਤ ਪੁਲੀਸ ਅਫ਼ਸਰਾਂ ਨੂੰ ਮੇਰੇ ਤੇ ਵਾਰ-ਵਾਰ ਪਤਾ ਨਹੀਂ ਕੀ ਸ਼ੱਕ ਪੈ ਰਿਹਾ ਸੀ। ਸਾਢੇ ਕੁ ਦਸ ਵਜੇ ਦੋ ਹੋਰ ਅਫ਼ਸਰ ਮੇਰੇ ਤੋਂ ਆ ਕੇ ਪੁੱਛਗਿੱਛ ਕਰਨ ਲੱਗ ਪਏ। ਉਹ ਵੀ ਪ੍ਰੈੱਸ ਦਾ ਕਾਰਡ ਵੇਖ ਕੇ ਚਲੇ ਗਏ।

ਪਰ ਇਸ ਤੋਂ 5 ਕੁ ਮਿੰਟ ਬਾਅਦ ਹੀ ਇੱਕ ਸਿੱਖ ਅਫ਼ਸਰ, ਜਿਸ ਦੀ ਦਾੜ੍ਹੀ ਕੱਟੀ ਹੋਈ ਸੀ, ਉਹ ਆ ਕੇ ਮੈਨੂੰ ਕਹਿਣ ਲੱਗਾ ਕਿ ਤੁਸੀਂ ਪ੍ਰੈੱਸ ਨਾਲ਼ ਸੰਬੰਧਿਤ ਨਹੀਂ ਹੋ। ਮੈਂ ਉਸ ਨੂੰ ਆਪਣਾ ਆਈ ਕਾਰਡ ਵਿਖਾਇਆ, ਪਰ ਉਹ 'ਮੈਂ ਨਾ ਮਾਨੂੰ' ਦੀ ਰੱਟ ਹੀ ਫੜ ਬੈਠਾ। ਪਹਿਲਾਂ ਉਸ ਨੇ ਓਥੇ ਮੌਜੂਦ ਪੱਤਰਕਾਰਾਂ ਨੂੰ ਪੁੱਛਿਆ ਕਿ ਕੀ ਤੁਸੀਂ ਇਹਨਾਂ ਨੂੰ (ਮੈਨੂੰ) ਜਾਣਦੇ ਹੋ ? ਕੀ ਇਹ ਪ੍ਰੈੱਸ ਤੋਂ ਨੇ ? ਓਥੋਂ ਦੇ ਪੱਤਰਕਾਰ ਮੈਨੂੰ ਜਾਣਦੇ ਨਹੀਂ ਸਨ, ਇਸ ਲਈ ਉਹਨਾਂ ਨੇ ਸਿਰ ਫੇਰ ਦਿੱਤਾ। ਹੁਣ ਉਹ ਮੇਰੇ ਨਾਲ਼ ਤਿੱਖੀ ਬਹਿਸ ਕਰਨ ਲੱਗਾ ਕਿ ਮੈਂ ਪੱਤਰਕਾਰ ਨਹੀਂ ਤੇ ਕਿਸੇ 'ਹੋਰ ਮਕਸਦ' ਲਈ ਇੱਥੇ ਖਲੋਤਾ ਹਾਂ। ਕਾਫ਼ੀ ਚਿਰ ਬਹਿਸ ਤੋਂ ਬਾਅਦ ਜਦੋਂ ਮੈਂ ਓਥੋਂ ਚਲੇ ਜਾਣ ਲਈ ਨਾ ਮੰਨਿਆ ਤਾਂ ਉਸ ਨੇ ਤਿੰਨ ਸਿਪਾਹੀਆਂ ਨੂੰ ਅਵਾਜ਼ ਮਾਰ ਕੇ ਮੇਰੇ ਕੋਲ਼ ਖੜ੍ਹੇ ਕਰ ਦਿੱਤਾ। ਉਹਨਾਂ ਨੂੰ ਹਦਾਇਤ ਦਿੱਤੀ:

"ਤੁਸੀਂ ਇਹਨਾਂ ਦੇ ਕੋਲ਼ ਹੀ ਰਹਿਣਾ ਐ ਤੇ ਇਹਨਾਂ ਨੂੰ ਉਸ ਰੱਸੀ ਦੇ ਨੇੜੇ ਨਹੀਂ ਜਾਣ ਦੇਣਾ"। (ਰੱਸੀ ਜਿਹੜੀ ਕਿ ਬਾਊਂਡਰੀ ਵਾਲ਼ ਵਜੋਂ ਲਾਈ ਗਈ ਸੀ।) ਵੈਸੇ ਉਸ ਨੇ ਸਿਪਾਹੀਆਂ ਨੂੰ ਇਹ ਵੀ ਕਹਿ ਦਿੱਤਾ ਕਿ ਜੇਕਰ ਇਹਨਾਂ ਨੇ ਫੋਟੋਆਂ ਖਿੱਚਣੀਆਂ ਹੋਣ ਤਾਂ ਦੂਰੋਂ ਹੀ ਖਿੱਚਣ, ਨੇੜੇ (ਹੋਰ ਪੱਤਰਕਾਰਾਂ ਦੇ ਵਿੱਚ) ਨਹੀਂ ਜਾਣ ਦੇਣਾ। ਮੇਰੇ ਲਈ ਮੌਕੇ ਤੇ ਖਲੋਤੇ ਰਹਿਣ ਲਈ ਏਨਾ ਹੀ ਬਹੁਤ ਸੀ ਇਸ ਲਈ ਮੈਂ ਹੋਰ ਵਧੇਰੇ ਬਹਿਸ ਕਰਨੀ ਜ਼ਰੂਰੀ ਨਾ ਸਮਝੀ।

ਪੂਰੇ 10 ਵੱਜ ਕੇ 45 ਮਿੰਟ ਤੇ ਭਾਈ ਜਗਤਾਰ ਸਿੰਘ ਹਵਾਰਾ ਤੇ ਭਾਈ ਪਰਮਜੀਤ ਸਿੰਘ ਭਿਓਰਾ ਨੂੰ ਥਾਣੇ ਵਿੱਚੋਂ ਕੱਢ ਕੇ ਕਚਹਿਰੀ ਵੱਲ ਲਿਆਂਦਾ ਗਿਆ। ਪੱਤਰਕਾਰਾਂ 'ਚ ਕਵਰੇਜ਼ ਕਰਨ ਲਈ ਵੱਖਰੀ ਭਾਜੜ ਸੀ ਤੇ ਪੁਲੀਸ ਵਾਲ਼ਿਆਂ ਤੇ ਕਮਾਂਡੋਆਂ ਵਿੱਚ ਵੱਖਰੀ। ਥਾਣੇ ਦੀ ਛੱਤ ਉੱਪਰ ਵੀ ਪੁਲੀਸ ਦੇ ਕਮਾਂਡੋ ਚੜ੍ਹੇ ਹੋਏ ਸਨ। ਜਦੋਂ ਤਕ ਭਾਈ ਹਵਾਰਾ ਤੇ ਭਾਈ ਭਿਓਰਾ ਥਾਣੇ ਦੇ ਗੇਟ 'ਚੋਂ ਨਿਕਲ਼ ਕੇ ਕਚਹਿਰੀ ਦੇ ਗੇਟ ਤਕ ਪਹੁੰਚੇ, ਮੈਂ ਵੀ ਹੋਰ ਪੱਤਰਕਾਰਾਂ ਦੇ ਨਾਲ਼ ਕਈ ਤਸਵੀਰਾਂ ਲੈ ਲਈਆਂ। ਫਿਰ ਸਾਰੇ ਪੱਤਰਕਾਰ ਭੱਜ ਕੇ ਕਚਹਿਰੀ ਦੀ ਕੰਧ ਨਾਲ਼ ਜਾ ਲੱਗੇ ਤਾਂ ਕਿ ਕੋਰਟ ਕੰਪਲੈਕਸ ਦੇ ਅੰਦਰ ਦੀ ਵੀ ਕਵਰੇਜ਼ ਕਰ ਸਕਣ। ਮੈਂ ਵੀ ਜਦੋਂ ਉਧਰ ਜਾਣ ਲੱਗਾ ਤਾਂ ਮੇਰੇ ਦੁਆਲ਼ੇ ਖਲੋਤੇ ਤਿੰਨ ਪੁਲੀਸ ਵਾਲ਼ਿਆਂ ਨੇ ਮੇਰਾ ਰਾਹ ਰੋਕ ਲਿਆ। ਚੰਡੀਗੜ੍ਹ ਪੁਲੀਸ ਦਾ ਇੱਕ ਸਿਪਾਹੀ ਕਹਿਣ ਲੱਗਾ:-



"ਆਪ ਨੇ ਤਸਵੀਰੇਂ ਲੇ ਲੀਂ... ਅਬ ਆਪ ਜਾਈਏ..."।

ਮੈਂ ਕਿਹਾ:- "ਮੈਂ ਕਿਉਂ ਜਾਵਾਂ ?"

ਉਹ ਕਹੀ ਜਾਵੇ:- "ਸਾਬ੍ਹ ਨੇ ਆਪ ਕੇ ਸਾਮ੍ਹਣੇ ਹੀ ਕਹਾ ਥਾ... ਕਿ ਦੂਰ ਸੇ ਤਸਵੀਰੇਂ ਲੇ ਸਕਤੇ ਹੈਂ..."।

ਮੇਰੀ ਉਹਨਾਂ ਨਾਲ਼ ਬਹਿਸ ਚੱਲ ਹੀ ਰਹੀ ਸੀ ਕਿ ਕੋਰਟ ਕੰਪਲੈਕਸ ਵਿੱਚ ਇਕਦਮ ਹੀ ਰੌਲ਼ਾ ਪੈ ਗਿਆ।

ਓਧਰੋਂ 'ਹਰਿ ਹਰਿ ਮਹਾਂਦੇਵ', 'ਜੈ ਮਾਤਾ ਕੀ' ਤੇ ਦੂਜੇ ਪਾਸੇ ਭਾਈ ਜਗਤਾਰ ਸਿੰਘ ਹਵਾਰਾ ਹੋਰਾਂ ਵੱਲੋਂ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਸੁਣ ਕੇ ਮੈਂ ਕਾਹਲੀ ਨਾਲ਼ ਅੱਗੇ ਵਧਿਆ। ਮੈਂ ਜੋ ਦ੍ਰਿਸ਼ ਵੇਖਿਆ, ਉਹ ਇਹ ਸੀ ਕਿ ਭੁਆਂਟਣੀ ਜਿਹੀ ਖਾ ਕੇ ਡਿੱਗਦਾ ਇੱਕ ਗੋਲ਼-ਮਟੋਲ਼ ਜਿਹਾ ਤਿਲਕਧਾਰੀ ਸ਼ਖ਼ਸ ਪੁਲੀਸ ਦੇ ਸਿਪਾਹੀਆਂ ਨੇ ਦਬੋਚ ਲਿਆ। ਪੱਤਰਕਾਰਾਂ ਨੂੰ ਪੁੱਛੇ ਜਾਣ ਤੇ ਪਤਾ ਲੱਗਾ ਕਿ ਇਸ ਨੇ ਭਾਈ ਜਗਤਾਰ ਸਿੰਘ ਹਵਾਰਾ ਤੇ ਹਮਲਾ ਕਰਨ ਦੀ ਕੋਸ਼ਿਸ਼ ਵਿੱਚ ਅਜੇ ਧੱਕਾ ਹੀ ਮਾਰਿਆ ਸੀ ਕਿ ਭਾਈ ਹਵਾਰਾ ਨੇ ਏਨੇ ਜ਼ੋਰ ਦੀ ਪੰਜਾ ਮਾਰਿਆ ਹੈ ਕਿ ਇਹ ਭੁਆਂਟਣੀ ਖਾ ਕੇ ਪਿੱਛੇ ਨੂੰ ਡਿੱਗ ਪਿਆ। ਇਸ ਤੋਂ ਬਾਅਦ ਇਸ ਦੇ ਦੋ ਹੋਰ ਸਾਥੀ ਵੀ ਪੁਲੀਸ ਵੱਲੋਂ ਫੜੇ ਮੈਨੂੰ ਦਿਸੇ।

ਮੈਨੂੰ ਹੈਰਾਨੀ ਹੋਈ ਕਿ ਆਮ ਹਾਲਾਤਾਂ ਵਿੱਚ ਭਾਈ ਹਵਾਰਾ ਤੇ ਭਿਓਰਾ ਦੇ ਦੁਆਲ਼ੇ ਕਾਲ਼ੀਆਂ ਵਰਦੀਆਂ ਵਾਲ਼ੇ ਬਲੈਕ ਕਮਾਂਡੋ ਏਨੀ ਵੱਡੀ ਗਿਣਤੀ 'ਚ ਹੁੰਦੇ ਹਨ ਕਿ ਉਹਨਾਂ ਨੇ ਇਹਨਾਂ ਦੋਹਾਂ ਨੂੰ ਚਾਰ ਚੁਫ਼ੇਰਿਓਂ ਘੇਰਿਆ ਹੀ ਹੁੰਦਾ ਹੈ, ਪਰ ਹੁਣ ਜਦੋਂ ਕਿ ਇੱਕ ਹਿੰਦੂ ਜਥੇਬੰਦੀ ਲਗਾਤਾਰ ਇਹਨਾਂ ਤੇ ਹਮਲਾ ਕਰਨ ਦਾ ਐਲਾਨ ਕਰ ਰਹੀ ਸੀ ਤਾਂ ਕੋਈ ਕਮਾਂਡੋ ਨਜ਼ਰ ਨਹੀਂ ਸੀ ਆ ਰਿਹਾ। ਪੁਲੀਸ ਵਾਲ਼ੇ ਵੀ ਜਿਹੜੇ ਨਾਲ਼ ਸਨ, ਉਹ ਕਿੰਨਾ ਹੀ ਅੱਗੇ ਜਾ ਚੁਕੇ ਸਨ। ਗੱਲ ਸਿਰਫ਼ ਏਨੀ ਵੀ ਨਹੀਂ ਸੀ, ਕਿਸੇ ਵੀ ਸਾਬਤ ਸੂਰਤ ਨੌਜਵਾਨ ਨੂੰ ਓਥੇ ਖੜ੍ਹਾ ਤਕ ਨਹੀਂ ਸੀ ਰਹਿਣ ਦਿੱਤਾ ਜਾ ਰਿਹਾ।

ਮੈਂ ਭਾਈ ਹਵਾਰਾ ਤੇ ਹਮਲਾ ਕਰਨ ਦਾ ਯਤਨ ਕਰਨ ਵਾਲ਼ੇ ਗੋਲ੍ਹ ਜਿਹੇ ਸ਼ਖ਼ਸ ਦੀ ਸਰੀਰਿਕ ਬਣਤਰ ਨੂੰ ਧਿਆਨ ਨਾਲ਼ ਵੇਖਿਆ। ਇੰਞਜਾਪਿਆ, ਜਿਵੇਂ ਮਾਂ ਨੇ ਬੱਚੇ ਦੀ ਬਜਾਏ ਕੋਈ ਫੁੱਟਬਾਲ ਜੰਮਿਆ ਹੋਵੇਗਾ ਜਿਸ ਵਿੱਚੋਂ ਸਮਾਂ ਪਾ ਕੇ ਪਹਿਲਾਂ ਸਿਰ ਤੇ ਫਿਰ ਲੱਤਾਂ ਬਾਹਾਂ ਉੱਗ ਖਲੋਤੀਆਂ ਹੋਣਗੀਆਂ।


ਨਿਸ਼ਾਂਤ ਸ਼ਰਮਾ ਦਾ ਹਮਲਾ ਅਤੇ ਭਾਈ ਹਵਾਰੇ ਦਾ ਫੁਰਤੀਲਾ ਜਵਾਬ

ਜੇਕਰ ਭਾਈ ਹਵਾਰਾ ਉੱਪਰ ਹਮਲਾ ਕਰਵਾਉਣ ਵਿੱਚ ਪ੍ਰਸ਼ਾਸਨਿਕ ਅਧਿਕਾਰੀਆਂ ਦੀ ਹੀ ਸਾਜ਼ਸ਼ ਸੀ (ਜਿਹਾ ਕਿ ਸਪਸ਼ਟ ਹੀ ਹੈ) ਤਾਂ ਫਿਰ ਪੁਲੀਸ ਨੇ ਭਾਈ ਹਵਾਰਾ ਵੱਲ ਬੜਾ ਚੁਣ ਕੇ ਫੁੱਟਬਾਲ ਰੇੜ੍ਹਿਆ ਸੀ, ਪਰ ਇਹ ਹਮਲਾ ਕਰਨ ਵਾਲ਼ੇ ਜਾਣਦੇ ਨਹੀਂ ਸਨ ਕਿ ਜਿਸ ਸ਼ਖ਼ਸ ਵੱਲ ਅਸੀਂ ਇਹ ਫੁੱਟਬਾਲ ਰੇੜ੍ਹ ਰਹੇ ਹਾਂ, ਉਹ ਵਾਲੀਬਾਲ ਦਾ ਚੋਟੀ ਦਾ ਖਿਡਾਰੀ ਹੈ। ਇਸੇ


ਸਰਕਾਰੀ ਫੁਟਬਾਲ ਨਿਸ਼ਾਂਤ ਸ਼ਰਮਾ

## ਹਵਾਰੇ ਸ਼ੇਰ ਦਾ ਪੰਜਾ

ਹਥਕੜੀਆਂ ਨਾਲ਼ ਸੀ ਬੰਨ੍ਹਿਆ ਸ਼ੇਰ ਅਵੱਲੇ ਨੂੰ।
ਅਚਾਨਕ ਆ ਕੇ ਗਿੱਦੜਾਂ ਨੇ ਬੋਲਿਆ ਹੱਲੇ ਨੂੰ।
ਵੇਖਿਆ ਜਦੋਂ ਹਵਾਰੇ, ਭੱਜੇ ਆਉਂਦੇ ਬਿਪਰ ਨੂੰ।
ਮਾਰਿਆ ਪੰਜਾ ਪਲ਼ਟ ਸ਼ੇਰ ਨੇ ਆਉਂਦੇ ਗਿੱਦੜ ਨੂੰ।
ਸ਼ੇਰ ਸ਼ੇਰ ਹੀ ਹੁੰਦੇ ਦੱਸਿਓ ਜਾ ਭੇਡਾਂ ਦੇ ਇੱਜੜ ਨੂੰ।

ਅਕ੍ਰਿਤਘਣੋਂ ਕਿਉਂ ਭੁੱਲੇ ਕਿਸਨੇ ਹੋਂਦ ਬਚਾਈ ਸੀ।
ਜੰਞੂ ਤਿਲਕ ਲਈ ਨੌਵੇਂ ਗੁਰਾਂ ਸ਼ਹੀਦੀ ਪਾਈ ਸੀ।
ਯਾਦ ਨਹੀਂ ਤਾਂ ਪੁੱਛ ਲੈਂਦੇ ਆਪਣੇ ਪਿੱਤਰ ਨੂੰ।
ਮਾਰਿਆ ਪੰਜਾ ਪਲ਼ਟ ਸ਼ੇਰ ਨੇ ਆਉਂਦੇ ਗਿੱਦੜ ਨੂੰ।
ਸ਼ੇਰ ਸ਼ੇਰ ਹੀ ਹੁੰਦੇ ਦੱਸਿਓ ਜਾ ਭੇਡਾਂ ਦੇ ਇੱਜੜ ਨੂੰ।

ਟਕੇ ਟਕੇ ਨੂੰ ਵਿਕਦੀਆਂ ਸਿੰਘ ਬਚਾਉਂਦੇ ਸੀ।
ਧੀਆਂ ਭੈਣਾਂ ਜਾਣ ਉਹਨਾਂ ਨੂੰ ਘਰੀਂ ਪੁਚਾਉਂਦੇ ਸੀ।
ਸਿੰਘ ਸਹਿਣ ਕਦੇ ਨਾ ਕਰਦੇ ਵੈਰੀ ਦੇ ਜ਼ਿੱਦਰ ਨੂੰ।
ਮਾਰਿਆ ਪੰਜਾ ਪਲ਼ਟ ਸ਼ੇਰ ਨੇ ਆਉਂਦੇ ਗਿੱਦੜ ਨੂੰ।
ਸ਼ੇਰ ਸ਼ੇਰ ਹੀ ਹੁੰਦੇ ਦੱਸਿਓ ਜਾ ਭੇਡਾਂ ਦੇ ਇੱਜੜ ਨੂੰ।

ਸਿੰਘਾਂ ਅਜ਼ਾਦ ਕਰਾਇਆ ਸੀ ਧੋਤੀ ਤੇ ਟੋਪੀ ਨੂੰ।
ਗੰਗੂ ਕਦੇ ਨਾ ਛੱਡਣ ਫਿਰ ਵੀ ਆਦਤ ਖੋਟੀ ਨੂੰ।
ਔਕਾਤ ਭੁੱਲ ਕੇ ਆਪਣੀ ਹੁਣ ਤੁਰ ਪਏ ਕਿੱਧਰ ਨੂੰ ?
ਮਾਰਿਆ ਪੰਜਾ ਪਲ਼ਟ ਸ਼ੇਰ ਨੇ ਆਉਂਦੇ ਗਿੱਦੜ ਨੂੰ।
ਸ਼ੇਰ ਸ਼ੇਰ ਹੀ ਹੁੰਦੇ ਦੱਸਿਓ ਜਾ ਭੇਡਾਂ ਦੇ ਇੱਜੜ ਨੂੰ।

ਸਦਾ ਮਾਣ ਕੌਮ ਨੂੰ ਪਰਮਜੀਤ ਸਿੰਘ ਪਿਆਰੇ ਤੇ।
ਬੋਲ ਅਮਰ ਹੋ ਜਾਣੇ ਜਗਤਾਰ ਸਿੰਘ ਹਵਾਰੇ ਦੇ।
ਪਿੰਜਰੇ ਵਿੱਚੋਂ ਵੀ ਲਲਕਾਰਨ ਸਿੰਘ ਬਿਪਰ ਨੂੰ।
ਮਾਰਿਆ ਪੰਜਾ ਪਲ਼ਟ ਸ਼ੇਰ ਨੇ ਆਉਂਦੇ ਗਿੱਦੜ ਨੂੰ।
ਸ਼ੇਰ ਸ਼ੇਰ ਹੀ ਹੁੰਦੇ ਦੱਸਿਓ ਜਾ ਭੇਡਾਂ ਦੇ ਇੱਜੜ ਨੂੰ।

**ਜੋਗਾ ਸਿੰਘ ਨਿਊਜ਼ਰਸੀ**

## ਜ਼ਾਲਮ ਹਵਾਏ

ਜ਼ਾਲਮ ਹਵਾਏ ! ਕਿਉਂ ਤੂੰ ਛੇੜ-ਛੇੜ ਲੰਘੇਂ ?
ਅਸੀਂ ਈਨ ਨਹੀਓਂ ਮੰਨੀ, ਭਾਵੇਂ ਰੋਮ-ਰੋਮ ਡੰਗੇਂ

ਅਸੀਂ ਅਣਖਾਂ ਲਈ ਜਿਊਂਦੇ, ਕਿਸੇ ਅੱਗੇ ਨ੍ਹੀਂ ਨਿਊਂਦੇ
ਬਾਦਸ਼ਾਹ ਜਾਂ ਬਾਗੀ ਹੋਈਏ, ਹੋਰ ਕੁਝ ਨਹੀਂ ਹੁੰਦੇ,
ਸਿਰ ਹਾਕਮਾਂ ਨੇ ਭਾਵੇਂ, ਸਾਡੇ ਨੇਜ਼ਿਆਂ 'ਤੇ ਟੰਗੇ,
ਜ਼ਾਲਮ ਹਵਾਏ ! ਕਿਉਂ ਤੂੰ ਛੇੜ-ਛੇੜ ਲੰਘੇਂ ?

ਮਜ਼ਲੂਮ ਨੂੰ ਬਚਾਉਂਦੇ, ਅਸੀਂ ਜ਼ਾਲਮ ਮੁਕਾਉਂਦੇ
ਪੰਥ ਦੋਖੀਆਂ ਦੇ ਅਸੀਂ, ਕਰ ਚੀਥੜੇ ਉਡਾਉਂਦੇ
ਹੈ ਮਜਾਲ ਕੀਹਦੀ ਆ ਕੇ, ਸਾਡੇ ਦਰਾਂ ਸਾਹਵੇਂ ਖੰਘੇ?
ਜ਼ਾਲਮ ਹਵਾਏ ! ਕਿਉਂ ਤੂੰ ਛੇੜ-ਛੇੜ ਲੰਘੇਂ ?

ਬੰਦ ਪਿੰਜਰੇ ਹਵਾਰਾ, ਲਾਲ ਗੁਰੂ ਦਾ ਪਿਆਰਾ
ਕਾਲ਼-ਕੋਠੜੀ ਦੇ ਵਿੱਚ, ਹੈ ਬੁਲੰਦ ਉਹ ਸਿਤਾਰਾ
ਇਹਨਾਂ ਸੂਰਮੇ ਵੀਰਾਂ ਦੀ, 'ਹਰਜੋਤ' ਖ਼ੈਰ ਮੰਗੇ
ਜ਼ਾਲਮ ਹਵਾਏ ! ਕਿਉਂ ਤੂੰ ਛੇੜ-ਛੇੜ ਲੰਘੇਂ ?
ਅਸੀਂ ਈਨ ਨਹੀਓਂ ਮੰਨੀ , ਭਾਵੇਂ ਰੋਮ-ਰੋਮ ਡੰਗੇਂ

**ਹਰਜੋਤ ਕੌਰ ਬਠਿੰਡਾ**

ਅਦਾਲਤ 'ਚੋਂ ਵਾਪਸ ਆਉਂਦੇ ਭਾਈ ਹਵਾਰਾ-ਭਿਓਰਾ ਦੀ ਕਵਰੇਜ ਕਰਨ ਲਈ ਦਰਖ਼ਤਾਂ ਤੇ ਚੜ੍ਹੇ ਪੱਤਰਕਾਰ



ਹੀ ਕਾਰਨ ਇਹ ਫੁੱਟਬਾਲ ਜਿੰਨੀ ਕੁ ਤੇਜ਼ੀ ਨਾਲ਼ ਭਾਈ ਹਵਾਰਾ ਵੱਲ ਵਧਿਆ, ਉਸ ਤੋਂ ਦੁੱਗਣੀ ਤੇਜ਼ੀ ਨਾਲ਼ ਭੁਆਂਟਣੀਆਂ ਖਾਂਦਾ ਵਾਪਸ ਆ ਗਿਆ। ਇਸ ਫੁੱਟਬਾਲ ਦਾ ਨਾਂ 'ਨਿਸ਼ਾਂਤ ਸ਼ਰਮਾ' ਹੈ। ਫਿਰ ਇਹਨਾਂ ਸਰਕਾਰੀ ਮੋਹਰਿਆਂ ਨੂੰ ਪੁਲੀਸ ਦੀ ਸੁਰੱਖਿਆ ਵਿੱਚ ਥਾਣੇ 'ਚ ਲਿਜਾਇਆ ਗਿਆ।

ਮੈਂ ਇਸ ਗੱਲ ਤੋਂ ਵੀ ਹੈਰਾਨ ਸਾਂ ਕਿ ਮੇਰੇ ਕੋਲ਼ ਪ੍ਰੈੱਸ ਦਾ ਕਾਰਡ ਹੋਣ ਦੇ ਬਾਵਜੂਦ ਮੈਨੂੰ ਕਚਹਿਰੀ ਦੇ ਦਰਵਾਜ਼ੇ ਦੇ ਨੇੜੇ ਨਹੀਂ ਸੀ ਜਾਣ ਦਿੱਤਾ ਜਾ ਰਿਹਾ, ਪਰ ਇਹ ਸ਼ਰਾਰਤੀ ਲੋਕ ਦਰਵਾਜ਼ੇ ਦੇ ਅੰਦਰ ਲੰਘ ਕੇ ਭਾਈ ਹਵਾਰਾ ਹੋਰਾਂ ਦੀ ਉਡੀਕ ਕਰ ਰਹੇ ਸਨ। ਸਿੱਧਾ ਤੇ ਸਾਫ਼ ਇਸ਼ਾਰਾ ਸੀ ਕਿ ਸਭ ਕੁਝ ਸਰਕਾਰੀ ਧਿਰ ਦੀ ਮਦਦ ਨਾਲ਼ ਹੀ ਹੋਇਆ ਹੈ। ਪਰ ਹਥਕੜੀ 'ਚ ਜਕੜੇ ਹੋਣ ਦੇ ਬਾਵਜੂਦ ਭਾਈ ਜਗਤਾਰ ਸਿੰਘ ਹਵਾਰਾ ਨੇ ਅਚਾਨਕ ਹੋਏ ਹਮਲੇ ਦੇ ਵਿਰੋਧ 'ਚ ਸੰਭਲ਼ ਕੇ ਇੱਕ ਹੱਥ ਦੇ ਨਾਲ਼ ਹੀ ਸਾਰੀ ਸਰਕਾਰੀ ਸਕੀਮ ਪੁੱਠੀ ਪਾ ਦਿੱਤੀ ਸੀ। ਓਥੇ ਮੌਜੂਦ ਸਾਰੇ ਹੀ ਪੱਤਰਕਾਰ ਭਾਈ ਹਵਾਰਾ ਦੀ ਫੁਰਤੀ ਦੀ ਪ੍ਰਸੰਸਾ ਕਰ ਰਹੇ ਸਨ ਤੇ ਭੁਆਂਟਣੀ ਖਾ ਕੇ ਰਿੜ੍ਹਦੇ ਫੁੱਟਬਾਲ 'ਨਿਸ਼ਾਂਤ ਸ਼ਰਮਾ' ਦੀ ਖਿੱਲੀ ਉਡਾ ਰਹੇ ਸਨ। ਪੁਲੀਸ ਨੇ ਓਥੇ ਮੌਜੂਦ ਪੰਥਕ ਵਰਕਰ ਭਾਈ ਜਸਵੰਤ ਸਿੰਘ ਬਹਾਦਰਪੁਰ ਜੋ ਕਿ ਭਾਈ ਹਵਾਰਾ ਨੂੰ ਮਿਲ਼ਣ ਆਏ ਸਨ, ਨੂੰ ਵੀ ਬਿਨਾਂ ਕਾਰਨ ਹੀ ਗ੍ਰਿਫ਼ਤਾਰ ਕਰ ਕੇ ਥਾਣੇ ਵਿੱਚ ਬੰਦ ਕਰ ਦਿੱਤਾ। ਹੁਣ ਮੈਂ ਪੱਤਰਕਾਰਾਂ ਵਿੱਚ ਹੀ ਖਲੋਤਾ ਰਿਹਾ।

ਥੋੜ੍ਹੇ ਚਿਰ ਬਾਅਦ ਭਾਈ ਜਗਤਾਰ ਸਿੰਘ ਹਵਾਰਾ ਨੇ ਉੱਪਰ ਕੋਰਟ ਰੂਮ ਵਿੱਚ ਮਿਲ਼ਣ ਗਏ ਭਾਈ ਬਲਜੀਤ ਸਿੰਘ ਚੰਡੀਗੜ੍ਹ ਰਾਹੀਂ ਸੁਨੇਹਾ ਭੇਜਿਆ ਕਿ ਪੱਤਰਕਾਰਾਂ ਨੂੰ ਕਹੋ ਕਿ ਮੇਰੇ ਵੱਲੋਂ ਇਹ ਜ਼ਰੂਰ ਛਾਪਣ ਕਿ ਇਹ ਲੋਕ 10 ਜਣੇ ਇਕੱਠੇ ਹੋ ਕੇ ਆ ਜਾਣ, ਅਤੇ ਮੇਰੀ ਹਥਕੜੀ ਖੋਲ੍ਹ ਦਿਓ, ਤੇ ਫਿਰ ਅਸੀਂ ਨਿਤਾਰਾ ਇਸ ਤਰੀਕੇ ਹੀ ਕਰ ਲਵਾਂਗੇ। ਮੈਂ ਇਹ ਸੁਨੇਹਾ ਪੱਤਰਕਾਰਾਂ ਨੂੰ ਦੇ ਦਿੱਤਾ ਤੇ ਸਾਰਿਆਂ ਨੇ ਹੀ ਨੋਟ ਕਰ ਲਿਆ। (ਦੈਨਿਕ ਜਾਗਰਨ ਵਿਚ ਇਹ ਹੂ-ਬਹੂ ਸ਼ਬਦਾਵਲੀ 'ਚ ਛਪਿਆ ਹੈ।)

ਉੱਪਰ ਕੋਰਟ ਵਿੱਚ ਬੁੜੈਲ ਜੇਲ੍ਹ 'ਚੋਂ ਸੁਰੰਗ ਪੁੱਟ ਕੇ ਫ਼ਰਾਰ ਹੋਣ ਦੇ ਕੇਸ ਦੀਆਂ ਗਵਾਹੀਆਂ ਅਤੇ ਕੇਸ ਦੀ ਪ੍ਰਾਪਟੀ ਪੇਸ਼ ਹੋਣ ਕਾਰਨ ਸਮਾਂ ਆਮ ਨਾਲ਼ੋਂ ਵਧੇਰੇ ਲੱਗ ਰਿਹਾ ਸੀ ਤੇ ਪੱਤਰਕਾਰਾਂ ਦੀ ਉਡੀਕ ਲੰਮੀ ਹੁੰਦੀ ਜਾ ਰਹੀ ਸੀ। ਪੱਤਰਕਾਰਾਂ ਵਿੱਚ ਅਜੀਬ ਜਿਹੀ ਬੇਤਾਬੀ ਸੀ। ਪੁਲੀਸ ਨੇ ਕਹਿ ਦਿੱਤਾ ਸੀ ਕਿ ਸਮਾਂ ਵਧੇਰੇ ਲੱਗ ਜਾਏਗਾ, ਫਿਰ ਵੀ ਪੱਤਰਕਾਰ ਕੈਮਰੇ ਫਿੱਟ ਕਰ ਕੇ ਤਿਆਰ-ਬਰ-ਤਿਆਰ ਖੜ੍ਹੇ ਸਨ। ਇੱਕ ਅਖ਼ਬਾਰ ਦਾ ਪੱਤਰਕਾਰ ਤੇ ਫੋਟੋਗ੍ਰਾਫ਼ਰ ਤਾਂ ਭਾਈ ਹਵਾਰੇ ਹੋਰਾਂ ਦੀਆਂ ਤਸਵੀਰਾਂ ਲੈਣ ਤੇ ਮੂਵਮੈਂਟ ਨੋਟ ਕਰਨ ਲਈ ਕਚਹਿਰੀ ਦੇ ਗੇਟ ਨਾਲ਼ ਲੱਗਦੇ ਰੁੱਖ ਤੇ ਚੜ੍ਹ ਗਏ, ਜਿਨ੍ਹਾਂ ਨੂੰ ਮੈਂ ਆਪਣੇ ਕੈਮਰੇ 'ਚ ਕੈਦ ਕਰ ਲਿਆ। ਉੱਪਰ ਮਿਲ਼ਣ ਦਾ ਖੁੱਲ੍ਹਾ ਸਮਾਂ ਹੋਣ ਕਰ ਕੇ ਉੱਪਰੋਂ ਭਾਈ ਲਖਵਿੰਦਰ ਸਿੰਘ (ਜਿਨ੍ਹਾਂ ਦੀ ਕੇਸ 'ਚ ਗਵਾਹੀ ਸੀ) ਮੈਨੂੰ ਵੀ ਸੱਦਣ ਲਈ ਆ ਗਏ। ਮੈਂ ਆਪਣਾ ਕੈਮਰਾ ਓਥੇ ਪਹੁੰਚੇ ਭਾਈ ਜਸਵੰਤ ਸਿੰਘ ਸਿੱਧੂਪੁਰ ਨੂੰ ਫੜਾ ਕੇ ਅੰਦਰ ਚਲਾ ਗਿਆ। ਜਦੋਂ ਅਸੀਂ ਤੀਜੀ ਮੰਜ਼ਲ ਤੇ ਸੀ.ਜੇ.ਐਮ ਦੀ ਕੋਰਟ ਦੇ ਅੱਗੇ ਪਹੁੰਚੇ ਤਾਂ ਓਥੇ ਮੌਜੂਦ ਕਮਾਂਡੋਆਂ ਨੇ ਫਿਰ ਸਾਨੂੰ ਰੋਕ ਲਿਆ ਤੇ ਅੰਦਰ ਨਾ ਜਾਣ ਦਿੱਤਾ।



ਵਾਪਸੀ ਸਮੇਂ ਜਿੱਤ ਦਾ ਨਿਸ਼ਾਨ ਬਣਾਉਂਦੇ ਭਾਈ ਜਗਤਾਰ ਸਿੰਘ ਹਵਾਰਾ

ਉਹਨਾਂ ਨੇ ਭਾਈ ਲਖਵਿੰਦਰ ਸਿੰਘ ਨੂੰ ਵੀ ਅੰਦਰ ਨਾ ਜਾਣ ਦਿੱਤਾ, ਭਾਵੇਂ ਕਿ ਉਹਨਾਂ ਨੇ ਵਾਰ-ਵਾਰ ਦੱਸਿਆ ਕਿ ਮੇਰੀ ਅੰਦਰ ਗਵਾਹੀ ਹੈ। ਅਸੀਂ ਜਦੋਂ ਬਾਹਰ ਆਏ ਵਕੀਲ ਸਾਹਿਬਾਨ ਨਾਲ਼ ਇਸ ਬਾਰੇ ਗੱਲ ਕੀਤੀ ਤਾਂ ਉਹਨਾਂ ਨੇ ਕਿਹਾ ਕਿ ਹੁਣ ਤਾਂ ਹਵਾਰੇ ਹੋਰੀਂ ਵੀ ਬਾਹਰ ਆਉਣ ਹੀ ਵਾਲ਼ੇ ਹਨ, ਅਗਲੀ ਤਰੀਕ ਪੈ ਗਈ ਹੈ।

## ਜਗਤਾਰ ਸਿੰਘ ਹਵਾਰੇ ਨੂੰ

ਸਾਡਾ ਫ਼ਿਕਰ ਕਰੀਂ ਨਾ ਵੀਰਿਆ ਓਇ !  
ਸਿੱਖ ਕੌਮ ਦੇ ਹੀਰਿਆ ਓਇ !!  
ਜਿੱਥੇ ਚਾਅ-ਰੀਝਾਂ ਤੇਰੇ ਦਫ਼ਨ ਪਏ  
ਉਹ ਲਾਲ ਕਿਲ੍ਹਾ ਵੀ ਢਾਹਵਾਂਗੇ  
ਜਿਹੜੇ ਕੌਮ ਲਈ ਪੁਲ਼ ਉਸਾਰੇ ਨੇ  
ਅਸੀਂ ਓਸੇ ਰਸਤੇ ਆਵਾਂਗੇ।

ਕਈ ਗਿਰਗਿਟ ਵਰਗੇ ਲੀਡਰ ਵੀ  
ਵੈਰੀਆਂ ਨਾਲ ਰਲ਼ੇ ਹੋਏ ਨੇ  
ਕਦਮ-ਕਦਮ 'ਤੇ ਸੂਹੀਆਂ ਨੇ  
ਸਾਡੇ ਰਸਤੇ ਮੱਲੇ ਹੋਏ ਨੇ  
ਸ਼ੇਰ ਬਣਾਂਗੇ ਕਾਲੀਆਂ ਬਿੱਲੀਆਂ ਲਈ  
ਹੁਣ ਇੱਕੀ ਨੂੰ 'ਕੱਤੀ ਪਾਵਾਂਗੇ  
ਜਿਹੜੇ ਕੌਮ ਲਈ ਪੁਲ਼ ਉਸਾਰੇ ਨੇ  
ਅਸੀਂ ਓਸੇ ਰਸਤੇ ਆਵਾਂਗੇ।

ਮੰਨੂ ਅਬਦਾਲੀ ਚਲੇ ਗਏ  
ਮੱਸਾ ਰੰਘੜ ਸਦਾ ਨਾ ਰਹਿਣਾ ਏ  
ਜੇ ਬੇਇੱਜ਼ਤ ਹੋ ਬੈਠ ਗਏ  
'ਸਿੰਘ ਸੂਰਮੇ' ਕੀਹਨੇ ਕਹਿਣਾ ਏ?  
ਚੁਰਾਸੀ ਦੀਆਂ ਭਾਜੀਆਂ ਬਾਕੀ ਨੇ  
ਸਮਾਂ ਆਉਣ 'ਤੇ ਕਰਜ਼ਾ ਲਾਹਵਾਂਗੇ  
ਜਿਹੜੇ ਕੌਮ ਲਈ ਪੁਲ਼ ਉਸਾਰੇ ਨੇ  
ਅਸੀਂ ਓਸੇ ਰਸਤੇ ਆਵਾਂਗੇ।

ਤੇਰੀ ਸੋਚ 'ਤੇ ਪਹਿਰਾ ਦੇਣ ਲਈ  
ਹਿੱਕ ਤਾਣ ਵੈਰੀ ਅੱਗੇ ਖੜ੍ਹ ਜਾਂਗੇ  
ਸੁੱਖਾ-ਜਿੰਦਾ-ਕਿਹਰ-ਸਤਵੰਤ ਵਾਂਗੂੰ  
ਹੱਸ-ਹੱਸ ਕੇ ਫਾਂਸੀ ਚੜ੍ਹ ਜਾਂਗੇ  
ਸਾਡੇ ਸੋਹਣੇ ਖ਼ਾਲਸਾ ਰਾਜ ਲਈ  
ਅਸੀਂ ਜਾਨ ਦੀ ਬਾਜ਼ੀ ਲਾਵਾਂਗੇ  
ਜਿਹੜੇ ਕੌਮ ਲਈ ਪੁਲ਼ ਉਸਾਰੇ ਨੇ  
ਅਸੀਂ ਓਸੇ ਰਸਤੇ ਆਵਾਂਗੇ।

ਧੀਆਂ-ਭੈਣਾਂ ਦੀ ਲੁੱਟੀ ਇੱਜ਼ਤ ਦਾ  
ਹੁਣ ਦਰਦ ਲਾਹਨਤਾਂ ਪਾਉਂਦਾ ਏ  
ਚੇਤਾ ਬਾਪੂ ਦੀ ਲੱਥੀ ਪੱਗ ਦਾ ਵੀ  
ਰਾਤਾਂ ਨੂੰ ਆਣ ਜਗਾਉਂਦਾ ਏ  
ਖ਼ੂਨ ਖੌਲ਼ ਉਠਿਆ ਅੱਜ ਸਾਡਾ ਵੀ  
ਅਸੀਂ ਲਾੜੀ ਮੌਤ ਵਿਆਹਾਂਗੇ  
ਜਿਹੜੇ ਕੌਮ ਲਈ ਪਲ਼ ਉਸਾਰੇ ਨੇ  
ਅਸੀਂ ਓਸੇ ਰਸਤੇ ਆਵਾਂਗੇ।

ਸੂਰਜ ਝੋਲ਼ੀ ਵਿੱਚ ਪੈ ਗਿਆ ਏ  
ਬਹੁਤੀ ਦੂਰ ਨਹੀਂ ਸਵੇਰ ਵੀਰੇ  
ਤੇਰੇ ਪਿੱਛੇ ਕਾਫ਼ਲਾ ਲੱਖਾਂ ਦਾ  
ਅੱਜ 'ਕੱਲ੍ਹਾ ਨਹੀਂ 'ਦਲੇਰ' ਵੀਰੇ  
'ਹਰਿਆਉ' ਤੋਂ ਚੱਲ ਕੇ ਆ ਗਏ ਆਂ  
ਹੁਣ ਮੁੜ ਨਹੀਂ ਪਿੱਠ ਦਿਖਾਵਾਂਗੇ  
ਜਿਹੜੇ ਕੌਮ ਲਈ ਪੁਲ਼ ਉਸਾਰੇ ਨੇ  
ਅਸੀਂ ਓਸੇ ਰਸਤੇ ਆਵਾਂਗੇ।

**ਦਲੇਰ ਸਿੰਘ ਹਰਿਆਉ**

ਮੈਂ ਫਿਰ ਹੇਠਾਂ ਆ ਗਿਆ। ਮੈਨੂੰ ਪਤਾ ਲੱਗਾ ਕਿ ਭਾਈ ਹਵਾਰਾ ਦੇ ਹੱਕ 'ਚ ਲਿਆਂਦੀਆਂ




# ਭਾਈ ਹਵਾਰਾ ਤੇ ਹਮਲਾ, ਅਖਬਾਰਾਂ ਦੀ ਜ਼ਬਾਨੀ

ਸਵੇਰੇ ਕੋਈ ਸਾਢੇ 10 ਵਜੇ ਜਿਉਂ ਹੀ ਹਵਾਰਾ ਅਤੇ ਭਿਓਰਾ ਅਦਾਲਤ ਕੰਪਲੈਕਸ ਵਿੱਚ ਦਾਖ਼ਲ ਹੋਏ ਤਾਂ ਓਥੇ ਮੌਜੂਦ ਰਾਸ਼ਟਰੀ ਹਿੰਦੂ ਸੁਰੱਖਿਆ ਸੇਵਾ ਸਮਿਤੀ ਦੇ ਕਾਰਕੁੰਨਾਂ ਨੇ ਦੋਹਾਂ ਖਾੜਕੂਆਂ ਖ਼ਿਲਾਫ਼ ਨਾਹਰੇਬਾਜ਼ੀ ਸ਼ੁਰੂ ਕਰ ਦਿੱਤੀ, ਜਿਸ ਦੇ ਜਵਾਬ 'ਚ ਖਾੜਕੂਆਂ ਨੇ ਵੀ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਾਉਣੇ ਸ਼ੁਰੂ ਕਰ ਦਿੱਤੇ। ਇਸੇ ਦੌਰਾਨ ਇੱਕ ਕਾਰਕੁੰਨ ਨਿਸ਼ਾਂਤ ਸ਼ਰਮਾ ਨੇ ਪੁਲੀਸ ਦਾ ਸੁਰੱਖਿਆ ਘੇਰਾ ਤੋੜ ਕੇ ਹਵਾਰਾ ਤੇ ਹਮਲਾ ਕਰ ਦਿੱਤਾ, ਪਰ ਜਿਉਂ ਹੀ ਇਸ ਕਾਰਕੁੰਨ ਨੇ ਆਪਣੇ ਹੱਥਾਂ ਅਤੇ ਸਿਰ ਨਾਲ਼ ਹਵਾਰਾ ਦੀ ਛਾਤੀ ਤੇ ਜ਼ੋਰ ਲਾਉਂਦਿਆਂ ਹਵਾਰਾ ਨੂੰ ਧੱਕਾ ਮਾਰਿਆ ਤਾਂ ਹਵਾਰਾ ਨੇ ਫੁਰਤੀ ਵਰਤਦਿਆਂ ਜਵਾਬ ਵਿੱਚ ਇਸ ਕਾਰਕੁੰਨ ਦੇ ਥੱਪੜ ਜੜ ਦਿੱਤਾ ਅਤੇ ਬਾਂਹ ਉਲਾਰ ਕੇ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਾਉਣੇ ਸ਼ੁਰੂ ਕਰ ਦਿੱਤੇ। ਹਵਾਰਾ ਦਾ ਸਾਥੀ ਪਰਮਜੀਤ ਸਿੰਘ ਭਿਓਰਾ ਜੋ ਕਿ ਹਵਾਰਾ ਤੋਂ ਕੁਝ ਪਿੱਛੇ ਸੀ, ਨੇ ਵੀ ਸਮਿਤੀ ਦੇ ਕਾਰਕੁੰਨਾਂ ਨੂੰ ਚਿਤਾਵਨੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ।

ਰੋਜ਼ਾਨਾ ਅਜੀਤ, 12 ਨਵੰਬਰ 2011

ਬੁੜੈਲ ਜੇਲ੍ਹ ਬ੍ਰੇਕ ਕੇਸ 'ਚ ਪੇਸ਼ੀ ਲਈ ਤਿਹਾੜ ਜੇਲ੍ਹ ਦਿੱਲੀ ਤੋਂ ਲਿਆਂਦੇ ਗਏ ਬੇਅੰਤ ਸਿੰਘ ਹੱਤਿਆਕਾਂਡ ਦੇ ਦੋਸ਼ੀ ਜਗਤਾਰ ਸਿੰਘ ਹਵਾਰਾ ਤੇ ਅਦਾਲਤ 'ਚ ਅਖਿਲ ਭਾਰਤੀ ਹਿੰਦੂ ਸੁਰੱਖਿਆ ਸਮਿਤੀ (ਯੁਵਾ ਵਿੰਗ) ਦੇ ਪੰਜਾਬ ਪ੍ਰਧਾਨ ਨਿਸ਼ਾਂਤ ਸ਼ਰਮਾ ਨੇ ਹਮਲਾ ਬੋਲ ਦਿੱਤਾ। ਇਸ ਦੇ ਤੁਰੰਤ ਬਾਅਦ ਹੀ ਪਲਟਵਾਰ ਕਰਦਿਆਂ ਹਥਕੜੀਆਂ ਸਮੇਤ ਹੀ ਹਵਾਰਾ ਨੇ ਹਮਲਾਵਰ ਦੇ ਚਪੇੜਾਂ ਜੜ੍ਹ ਦਿੱਤੀਆਂ ਅਤੇ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਗਾਏ।

ਜਗ ਬਾਣੀ, 12 ਨਵੰਬਰ 2011

ਜਿਵੇਂ ਹੀ ਜਗਤਾਰ ਸਿੰਘ ਹਵਾਰਾ ਤੇ ਪਰਮਜੀਤ ਸਿੰਘ ਭਿਓਰਾ ਅਦਾਲਤ ਵਿੱਚ ਦਾਖ਼ਲ ਹੋਣ ਲੱਗੇ ਤਾਂ ਮੁੱਖ ਗੇਟ ਉੱਤੇ ਨਿਸ਼ਾਂਤ ਸ਼ਰਮਾ ਅਤੇ ਉਸ ਦੇ ਸਾਥੀਆਂ ਨੇ ਪੁਲੀਸ ਨੂੰ ਚਕਮਾ ਦਿੰਦੇ ਹੋਏ ਜਗਤਾਰ ਸਿੰਘ ਹਵਾਰਾ ਨਾਲ਼ ਧੱਕਾਮੁੱਕੀ ਕੀਤੀ, ਜਿਸ ਦੇ ਜਵਾਬ ਵਿੱਚ ਮੌਕੇ ਤੇ ਹੀ ਜਗਤਾਰ ਸਿੰਘ ਹਵਾਰਾ ਨੇ ਨਿਸ਼ਾਂਤ ਸ਼ਰਮਾ ਦੇ ਇੱਕ ਖਿੱਚ ਕੇ ਜ਼ੋਰਦਾਰ ਥੱਪੜ ਵੀ ਮਾਰਿਆ।

ਨਵਾਂ ਜ਼ਮਾਨਾ, 12 ਨਵੰਬਰ 2011

ਪੰਜਾਬ ਦੇ ਮਰਹੂਮ ਸਾਬਕਾ ਮੁੱਖ ਮੰਤਰੀ ਬੇਅੰਤ ਸਿੰਘ ਦੇ ਕਤਲ ਕਾਂਡ ਵਿੱਚ ਉਮਰ ਕੈਦ ਭੋਗ ਰਹੇ ਬੱਬਰ ਖ਼ਾਲਸਾ ਇੰਟਰਨੈਸ਼ਨਲ ਦੇ ਪ੍ਰਧਾਨ ਜਗਤਾਰ ਸਿੰਘ ਹਵਾਰਾ ਉੱਤੇ ਚੰਡੀਗੜ੍ਹ ਜ਼ਿਲ੍ਹਾ ਅਦਾਲਤ ਵਿੱਚ ਪੇਸ਼ੀ ਭੁਗਤਣ ਜਾਣ ਸਮੇਂ ਜਦੋਂ ਆਲ ਇੰਡੀਆ ਹਿੰਦੂ ਸੁਰਕਸ਼ਾ ਸਮਿਤੀ ਦੇ ਕਾਰਕੁੰਨ ਨਿਸ਼ਾਂਤ ਸ਼ਰਮਾ ਅਤੇ ਉਸ ਦੇ ਸਾਥੀਆਂ ਵੱਲੋਂ ਜਦੋਂ ਹਵਾਰਾ ਉੱਪਰ ਹਮਲਾ ਕੀਤਾ ਗਿਆ ਤਾਂ ਭਾਈ ਜਗਤਾਰ ਸਿੰਘ ਹਵਾਰਾ ਨੇ ਪਲਟਵਾਂ ਵਾਰ ਕਰਦਿਆਂ ਇੱਕ ਘਸੁੰਨ ਉਸ ਦੇ ਮੂੰਹ ਉੱਤੇ ਜੜ੍ਹ ਦਿੱਤਾ, ਜਿਸ ਦੇ ਨਾਲ਼ ਨਿਸ਼ਾਂਤ ਸ਼ਰਮਾ ਨੂੰ ਘੁੰਮਣ ਘੇਰੀਆਂ ਆ ਗਈਆਂ।

ਪਹਿਰੇਦਾਰ, 12 ਨਵੰਬਰ 2011

ਨਿਸ਼ਾਂਤ ਸ਼ਰਮਾ ਨੇ ਹਵਾਰਾ ਉੱਤੇ ਹਮਲਾ ਕੀਤਾ ਸੀ, ਪਰ ਸ੍ਰ. ਹਵਾਰਾ ਨੇ ਉਸ ਨੂੰ ਥੱਪੜ ਮਾਰ ਕੇ ਪਰ੍ਹੇ ਵਗ੍ਹਾ ਸੁੱਟਿਆ। ਘਟਨਾ ਸਵੇਰੇ ਲਗਭਗ ਪੌਣੇ ਗਿਆਰਾਂ ਵਜੇ ਵਾਪਰੀ। ਹਵਾਰਾ ਨੂੰ ਦਿੱਲੀ ਪੁਲੀਸ ਸਖ਼ਤ ਸੁਰੱਖਿਆ ਪ੍ਰਬੰਧਾਂ ਹੇਠ ਚੀਫ਼ ਜੁਡੀਸ਼ੀਅਲ ਮੈਜਿਸਟਰੇਟ ਜੇ.ਐਸ. ਸਿੱਧੂ ਦੀ ਅਦਾਲਤ ਵਿੱਚ ਪੇਸ਼ ਕਰਨ ਲਈ ਇੱਥੇ ਲਿਆਈ ਸੀ। ਸੈਕਟਰ-17 ਥਾਣੇ ਦੇ ਸਾਮ੍ਹਣੇ ਜ਼ਿਲ੍ਹਾ ਅਦਾਲਤ ਦੇ ਗੇਟ ਰਾਹੀਂ ਜਿਵੇਂ ਹੀ ਹਵਾਰਾ ਤੇ ਭਿਓਰਾ ਨੂੰ ਚੰਡੀਗੜ੍ਹ ਪੁਲੀਸ ਅੰਦਰ ਲੈ ਕੇ ਦਾਖ਼ਲ ਹੋਈ, ਪਹਿਲਾਂ ਤੋਂ ਗੇਟ ਦੇ ਅੰਦਰ ਖੜ੍ਹੇ ਨਿਸ਼ਾਂਤ ਸ਼ਰਮਾ ਨੇ ਅਚਾਨਕ ਹਵਾਰਾ ਤੇ ਹਮਲਾ ਕਰਨ ਲਈ ਹੱਥ ਅੱਗੇ ਵਧਾਇਆ। ਹਵਾਰਾ ਨੇ ਨਿਸ਼ਾਂਤ ਨੂੰ ਮੂੰਹ ਤੋੜਵਾਂ ਜਵਾਬ ਦਿੰਦਿਆਂ ਉਸ ਨੂੰ ਘਸੁੰਨ ਜੜ ਦਿੱਤਾ।

ਰੋਜ਼ਾਨਾ ਸਪੋਕਸਮੈਨ, 12 ਨਵੰਬਰ 2011

ਸਵੇਰੇ 11 ਵਜੇ ਜਦੋਂ ਭਾਰੀ ਸੁਰੱਖਿਆ ਪ੍ਰਬੰਧਾਂ ਹੇਠ ਸੈਕਟਰ 17 ਥਾਣੇ ਦੀ ਮੂਹਰਲੀ ਸੜਕ ਤੇ ਹਵਾਰਾ ਤੇ ਭਿਓਰਾ ਨੂੰ ਬੱਸ ਵਿੱਚੋਂ ਉਤਾਰ ਕੇ ਜ਼ਿਲ੍ਹਾ ਅਦਾਲਤਾਂ ਦੇ ਮੁੱਖ ਗੇਟ ਦੇ ਅੰਦਰ ਵਾੜਿਆ ਤਾਂ ਓਥੇ ਪਹਿਲਾਂ ਹੀ ਮੌਜੂਦ ਹਿੰਦੂ ਸੁਰੱਖਿਆ ਸਮਿਤੀ ਦੇ 4 ਕਾਰਕੁੰਨ 'ਹਰ ਹਰ ਮਹਾਂਦੇਵ' ਦੇ ਨਾਹਰੇ ਲਾਉਂਦੇ ਹਵਾਰੇ ਵੱਲ ਵਧੇ।

ਉਹਨਾਂ ਵਿੱਚੋਂ ਇੱਕ ਹਿੰਦੂ ਸੁਰੱਖਿਆ ਸਮਿਤੀ ਦੇ ਯੂਥ ਵਿੰਗ ਦੀ ਪੰਜਾਬ ਇਕਾਈ ਦਾ ਪ੍ਰਧਾਨ ਨਿਸ਼ਾਂਤ ਸ਼ਰਮਾ ਬੜੀ ਤੇਜ਼ੀ ਨਾਲ਼ ਹਵਾਰੇ ਵੱਲ ਵਧਿਆ ਅਤੇ ਢੁੱਡ ਮਾਰ ਕੇ ਉਸ ਨੂੰ ਹੇਠਾਂ ਸੁੱਟਣ ਦਾ ਯਤਨ ਕੀਤਾ। ਅੱਗੋਂ ਹਵਾਰੇ ਨੇ ਬੜੀ ਫੁਰਤੀ ਨਾਲ਼ ਆਪਣੇ ਆਪ ਨੂੰ ਸਾਂਭਦਿਆਂ ਉਲ਼ਟਾ ਨਿਸ਼ਾਂਤ ਉੱਪਰ ਵਾਰ ਕੀਤਾ ਅਤੇ ਉਸ ਦੇ ਸਿਰ ਉੱਪਰ ਏਨੇ ਜ਼ੋਰ ਨਾਲ਼ ਧੱਫ਼ਾ ਮਾਰਿਆ ਕਿ ਉਹ ਹੇਠਾਂ ਡਿੱਗ ਗਿਆ।

ਭਾਈ ਧਰਮ ਸਿੰਘ ਖ਼ਾਲਸਾ ਚੈਰੀਟੇਬਲ ਟਰੱਸਟ ਅੰਮ੍ਰਿਤਸਰ ਦੀ ਚੇਅਰਪਰਸਨ ਸੰਦੀਪ ਕੌਰ ਨੇ ਕਿਹਾ ਕਿ ਇਹ ਸਭ ਕੁਝ ਪੁਲੀਸ ਤੇ ਪ੍ਰਸ਼ਾਸਨ ਦੀ ਮਿਲ਼ੀਭੁਗਤ ਨਾਲ਼ ਹੋ ਰਿਹਾ ਹੈ ਤਾਂ ਜੋ ਹਵਾਰਾ ਤੇ ਭਿਓਰਾ ਦੀ ਸੁਣਵਾਈ ਖੁੱਲ੍ਹੀ ਅਦਾਲਤ ਵਿੱਚ ਨਾ ਹੋ ਸਕੇ ਅਤੇ ਇਹ ਵੀਡੀਓ ਕਾਨਫ਼ਰੰਸ ਰਾਹੀਂ ਜੇਲ੍ਹ ਵਿੱਚ ਹੀ ਕੀਤੀ ਜਾ ਸਕੇ।

ਪੰਜਾਬੀ ਟ੍ਰਿਬਿਊਨ, 12 ਨਵੰਬਰ 2011

******

## ਹਵਾਰੇ ਵੀਰ ਦੇ ਨਾਂ

ਦੁਸ਼ਮਣ ਦੇ ਘਰ ਵੀ ਚਰਚੇ ਅੱਜ ਤੇਰੇ ਆਮ ਮੇਰੇ ਦੋਸਤਾ
ਤੇਰੇ ਜਜ਼ਬੇ, ਹਿੰਮਤ, ਲਗਨ ਨੂੰ, ਪ੍ਰਣਾਮ ਮੇਰੇ ਦੋਸਤਾ
ਸੂਹੀ ਸਵੇਰ ਦਾ ਸੂਰਜ ਬਣ ਤੂੰ, ਓਸ ਵੇ.ਲੇ ਨਿਕ.ਲਿਆ
ਕਹਿੰਦੇ ਸੀ ਜਦ ਸੰਘਰਸ਼ ਦੀ ਪੈ ਗਈ ਸ਼ਾਮ ਮੇਰੇ ਦੋਸਤਾ

ਸੰਘਰਸ਼ ਲੰਮਾ, ਕੈਦ ਲੰਮੀ, ਫਿਰ ਸੁਰੰਗ ਲੰਮੀ ਪੁੱਟ ਕੇ
ਕੀਤਾ ਨਹੀਂ ਇਕ ਪਲ ਵੀ ਤੂੰ ਅਰਾਮ ਮੇਰੇ ਦੋਸਤਾ
ਜਾਬਰਾਂ ਦੇ ਘਰੀਂ ਫਿਰ, ਖ਼ਤਰੇ ਦਾ ਸਾਇਰਨ ਵੱਜਿਆ
ਬੇਖ਼ੌਫ਼ ਜਿਥੇ ਛਣਕਦੇ ਸੀ, ਜਾਮ ਮੇਰੇ ਦੋਸਤਾ

ਕਹਿੰਦੀ ਸੀ ਜਿਹੜੀ ਸਿੱਖਾਂ ਦਾ, ਸਾਹ-ਸੱਤ ਹੈ ਹੁਣ ਮੁੱਕਿਆ
ਉਸ ਜ਼ੁਬਾਂ ਨੂੰ ਪਾ ਗਿਆ ਤੂੰ, ਲਗਾਮ ਮੇਰੇ ਦੋਸਤਾ
ਜ਼ੁਲਮੀਂ ਬੂਟਾਂ ਦੀ ਝੰਬੀ ਅਤੇ ਲਿਤਾੜੀ ਹੋਈ ਇਸ ਧਰਤ ਤੋਂ
ਤੇਰੇ ਨਾਲ ਗਰਜ ਕੇ ਲੰਘਿਆ, ਸੰਗਰਾਮ ਮੇਰੇ ਦੋਸਤਾ

ਤੂੰ ਆਇਆ ਆ ਕੇ ਚਲਾ ਗਿਆ, ਪਹਿਰੇ ਤੇਰੇ ’ਤੇ ਸਖ਼ਤ ਨੇ
ਹਵਾਵਾਂ ’ਚ ਪਰ ਛੱਡ ਗਿਐਂ, ਪੈ.ਗਾਮ ਮੇਰੇ ਦੋਸਤਾ
ਵਾਅਦਾ ਹੈ ਆਖਰੀ ਸਾਹ ਤਕ, ਇਹ ਸੋਚ ਜ਼ਿਊਂਦੀ ਰਹੇਗੀ
ਸਾਡਾ ਖਾਣਾ ਪੀਣਾ ਤੇ ਸੌਣਾ ਵੀ, ਹਰਾਮ ਮੇਰੇ ਦੋਸਤਾ ।

ਬਲਜੀਤ ਸਿੰਘ ਖ਼ਾਲਸਾ

## ਵੀਰ ਹਵਾਰਾ

ਜੀਅ ਕਰਦਾ ਇੱਕ ਖ਼ਤ ਪਾਵਾਂ
ਪਰ ਕਿਸ ਪਤੇ 'ਤੇ ਪਾਵਾਂ?
ਜੋ ਬੈਠਾ ਸੀਖਾਂ ਓਹਲੇ
ਹਵਾਰੇ ਵੀਰ ਕੋਲ ਪੁਚਾਵਾਂ
ਕੌਣ ਪਹੁੰਚਾਊ ਮੇਰਾ ਖ਼ਤ
ਸ਼ੇਰ ਹਵਾਰੇ ਵੀਰ ਤਕ

ਇਹ ਖ਼ਤ ਹੈ ਅਨੋਖਾ, ਦਿਓ ਮੇਰੇ ਵੀਰ ਨੂੰ ਭਰੋਸਾ
ਭੈਣਾਂ ਕਰਨ ਉਡੀਕਾਂ, ਕਦ ਆਉਣ ਉਹ ਤਰੀਕਾਂ
ਜਦੋਂ ਹੋਊ ਮੁਲਾਕਾਤ, ਮੁੱਕੂ ਗ਼ੁਲਾਮੀ ਵਾਲੀ ਰਾਤ

ਹਵਾਰੇ ਵੀਰ ਤੂੰ ਮਹਾਨ, ਸਿੱਖ ਜਵਾਨੀ ਦੀ ਹੈ ਸ਼ਾਨ
ਦੁਨੀਆਂ 'ਚ ਹੁੰਦੀਆਂ ਨੇ ਤੇਰੀਆਂ ਤਰੀਫ਼ਾਂ
ਸਿੱਖ ਕੌਮ ਕਰ ਰਹੀ ਵੀਰ ਤੇਰੀਆਂ ਉਡੀਕਾਂ।

ਕੁਲਵਿੰਦਰ ਕੌਰ, ਚੌਥਾ ਸਮੈਸਟਰ L.L.B.
ਭਾਈ ਧਰਮ ਸਿੰਘ ਖ਼ਾਲਸਾ ਟਰੱਸਟ, ਸ੍ਰੀ ਅੰਮ੍ਰਿਤਸਰ

## ਸ਼ੇਰ ਹਵਾਰੇ

ਕਦ ਤਕ ਬੰਨ੍ਹ ਕੇ ਰੱਖਣਗੇ,
ਇਹਨਾਂ ਨੂੰ ਸੰਗ.ਲ ਗ਼ੁਲਾਮੀ ਵਾ.ਲੇ
ਹੱਥ ਪਾਉਂਦੇ ਨੇ ਅਰਸ਼ਾਂ ਨੂੰ,
ਇਹ ਤੋੜ ਕੇ ਮਾਰੇ ਤਾਲੇ
ਫੱਟ ਸੀਨੇ ’ਤੇ ਲਾਉਂਦੇ,
ਨਹੀਓਂ ਵਾਰ ਪਿੱਠ ’ਤੇ ਕਰਦੇ
ਡਰਦੇ ਨਹੀਂ ਇੱਜੜ ਤੋਂ,
ਬੱਬਰ ਸ਼ੇਰ ਹਵਾਰੇ ਵਰਗੇ।

ਇਹਨਾਂ ਵਿੱਚ ਜਜ਼ਬਾ ਸਿੱਖੀ ਦਾ,
ਹੈ ਕੁੱਟ-ਕੁੱਟ ਕੇ ਭਰਿਆ
ਸਾਰਾ ਜੀਵਨ ਆਪਣਾ,
ਇਹਨਾਂ ਕੌਮ ਦੇ ਨਾਂ ਹੈ ਕਰਿਆ
ਇਹ ਕਰਨ ਮਖੌਲਾਂ ਮੌਤ ਨੂੰ,
ਨਹੀਂ ਕਿਸੇ ਖੱਬੀ ਖ਼ਾਂ ਤੋਂ ਡਰਦੇ
ਡਰਦੇ ਨਹੀਂ ਇੱਜੜ ਤੋਂ,
ਬੱਬਰ ਸ਼ੇਰ ਹਵਾਰੇ ਵਰਗੇ।

ਜੇ ਵੈਰੀ ਇੱਕੀ ਪਾਵੇ,
ਇਹ ਜਵਾਬ ’ਚ ’ਕੱਤੀ ਪਾਉਂਦੇ
ਮਜ਼ਲੂਮਾਂ ਦੀ ਰਾਖੀ ਲਈ,
ਇਹ ਮੌਤ ਨੂੰ ਗ.ਲੇ ਲਗਾਉਂਦੇ
ਦੇਸ਼ ਕੌਮ ਤੇ ਅਣਖ ਲਈ,
ਹੱਸ-ਹੱਸ ਕੇ ਇਹ ਫਾਂਸੀ ਚੜ੍ਹਦੇ
ਡਰਦੇ ਨਹੀਂ ਇੱਜੜ ਤੋਂ,
ਬੱਬਰ ਸ਼ੇਰ ਹਵਾਰੇ ਵਰਗੇ।

ਧਰਮ ਯੁੱਧ ਵਿੱਚ ਡਟ ਗਏ,
ਛੱਡ ਦੁਨੀਆਂ ਦੀਆਂ ਸਾਰੀਆਂ ਮੌਜਾਂ
ਲੜਦੀਆਂ ਕੌਮ ਦੇ ਹੱਕਾਂ ਲਈ,
ਇਹ ਸੂਰਮਿਆਂ ਦੀਆਂ ਫ਼ੌਜਾਂ
ਹਟਾਉਂਦੇ ਪਿੱਛੇ ਪੈਰ ਨਹੀਂ,
ਭਾਵੇਂ ਅੱਗ ਦੇ ਬੱਦਲ ਵਰ੍ਹਦੇ
ਡਰਦੇ ਨਹੀਂ ਇੱਜੜ ਤੋਂ,
ਬੱਬਰ ਸ਼ੇਰ ਹਵਾਰੇ ਵਰਗੇ।

ਗਿੱਦੜ ਕੀ ਰੋਕਣਗੇ,
ਇਹ ਆਪਣੇ ਰਾਹੇ ਨੇ ਜਾਂਦੇ
ਜਾਨ ਜਾਂਦੀ ਤਾਂ ਜਾਵੇ,
ਇਹ ਤਾਂ ਆਪਣਾ ਫ਼ਰਜ਼ ਨਿਭਾਂਦੇ
ਕੁਲਦੀਪ ਪਰਿੰਗੜੀ ਵਾ.ਲੇ ਵਰਗੇ,
ਰਹਿੰਦੇ ਤਾਂ ਹੀ ਸਿ.ਫਤਾਂ ਕਰਦੇ
ਡਰਦੇ ਨਹੀਂ ਇੱਜੜ ਤੋਂ,
ਬੱਬਰ ਸ਼ੇਰ ਹਵਾਰੇ ਵਰਗੇ।

ਕੁਲਦੀਪ ਸਿੰਘ ਪਰਿੰਗੜੀ

******

## ਭਾਈ ਹਵਾਰਾ ਤੇ ਹਮਲਾ, ਅਖਬਾਰਾਂ ਦੀ ਜ਼ਬਾਨੀ

ਨਿਸ਼ਾਂਤ ਨੇ ਹਵਾਰਾ ਦੇ ਅਦਾਲਤ ਕੰਪਲੈਕਸ 'ਚ ਦਾਖ਼ਲ ਹੁੰਦਿਆਂ ਮੌਕੇ ਦਾ ਫ਼ਾਇਦਾ ਉਠਾ ਕੇ ਉਸ ਦੇ ਢਿੱਡ 'ਚ ਆਪਣੇ ਸਿਰ ਨਾ.ਲ ਟੱਕਰ ਮਾਰਨ ਦਾ ਯਤਨ ਕੀਤਾ। ਨਿਸ਼ਾਂਤ ਦਾ ਹਮਲਾ ਤਾਂ ਖ਼ਾਲੀ ਚਲੇ ਗਿਆ, ਪਰ ਓਦੋਂ ਤਕ ਹਵਾਰਾ ਨੇ ਆਪਣਾ ਬਚਾਅ ਕਰਦਿਆਂ ਜਵਾਬ 'ਚ ਨਿਸ਼ਾਂਤ ਦੇ ਘਸੁੰਨ ਠੋਕ ਦਿੱਤਾ। ਨਿਸ਼ਾਂਤ ਤਿੰਨ ਹੋਰ ਸਾਥੀਆਂ ਮਨੀਸ਼ ਸੂਦ, ਰਮੇਸ਼ ਕੁਮਾਰ ਦੱਤ ਅਤੇ ਆਸ਼ੂਤੋਸ਼ ਗੌਤਮ ਨਾ.ਲ ਹਵਾਰਾ ਤੇ ਹਮਲਾ ਕਰਨ ਪੁੱਜਾ ਸੀ।

ਪੰਜਾਬੀ ਜਾਗਰਣ
12 ਨਵੰਬਰ 2011

ਜਗਤਾਰ ਸਿੰਘ ਹਵਾਰਾ ਤੇ ਪਰਮਜੀਤ ਸਿੰਘ ਭਿਓਰਾ ਅਦਾਲਤ ਵਿੱਚ ਦਾਖ਼ਲ ਹੋਣ ਲੱਗੇ ਤਾਂ ਮੁੱਖ ਗੇਟ ਉੱਤੇ ਨਿਸ਼ਾਂਤ ਸ਼ਰਮਾ ਅਤੇ ਉਸ ਦੇ ਸਾਥੀਆਂ ਨੇ ਪੁਲੀਸ ਨੂੰ ਚਕਮਾ ਦਿੰਦੇ ਹੋਏ ਭਾਈ ਜਗਤਾਰ ਸਿੰਘ ਹਵਾਰਾ ਨਾ.ਲ ਧੱਕਾਮੁੱਕੀ ਕੀਤੀ। ਜਿਸ ਦੇ ਜਵਾਬ ਵਿੱਚ ਮੌਕੇ ਤੇ ਹੀ ਜਗਤਾਰ ਸਿੰਘ ਹਵਾਰਾ ਨੇ ਨਿਸ਼ਾਂਤ ਸ਼ਰਮਾ ਦੇ ਇੱਕ ਖਿੱਚ ਕੇ ਜ਼ੋਰਦਾਰ ਥੱਪੜ ਵੀ ਮਾਰਿਆ। ਇਸ ਮੌਕੇ ਪੁਲੀਸ ਨੇ ਤੁਰੰਤ ਕਾਰਵਾਈ ਕਰਦਿਆਂ ਨਿਸ਼ਾਂਤ ਸ਼ਰਮਾ ਤੇ ਉਹਨਾਂ ਦੇ ਸਾਥੀਆਂ ਨੂੰ ਗ੍ਰਿ.ਫਤਾਰ ਕਰ ਕੇ ਚੰਗਾ ਕੁਟਾਪਾ ਚਾੜ੍ਹਿਆ।

ਅੱਜ ਦੀ ਆਵਾਜ਼, 12 ਨਵੰਬਰ 2011

ਸਮਿਤੀ ਦੇ ਇੱਕ ਮੈਂਬਰ ਨੇ ਪੁਲੀਸ ਨੂੰ ਧੱਕਾ ਦਿੰਦੇ ਹੋਏ ਹਵਾਰਾ ਦੀ ਛਾਤੀ ਤੇ ਸਿਰ ਮਾਰ ਕੇ ਹਮਲਾ ਕੀਤਾ। ਹਵਾਰਾ ਤੁਰੰਤ ਪਿੱਛੇ ਹਟ ਗਿਆ ਅਤੇ ਹਮਲਾਵਰ ਦੇ ਮੂੰਹ ਤੇ ਥੱਪੜ ਜੜ ਦਿੱਤਾ। ਇਸ ਤੋਂ ਬਾਅਦ ਪੁਲੀਸ ਨੇ ਦੋਸ਼ੀਆਂ ਨੂੰ ਗ੍ਰਿ.ਫਤਾਰ ਕਰ ਲਿਆ।

ਦੈਨਿਕ ਭਾਸਕਰ, 12 ਨਵੰਬਰ 2011

## ਹਮਲਾਵਰ ਦਸ ਵੀ ਆ ਜਾਣ, ਮੈਂ ਇਕੱਲਾ ਹੀ ਬਹੁਤ ਹਾਂ: ਹਵਾਰਾ

ਚੰਡੀਗੜ੍ਹ, ਅਪਰਾਧ ਸੰਵਾਦਦਾਤਾ: ਜਗਤਾਰ ਸਿੰਘ ਹਵਾਰਾ ਨੇ ਕਿਹਾ ਹੈ ਕਿ ਜੇਕਰ ਹਮਲਾਵਰ ਉਸ ਨਾ.ਲ ਲੜਨ ਦਾ ਦਮ ਰੱਖਦੇ ਹਨ ਤਾਂ ਉਹ ਇਕੱਠੇ ਦਸ ਆਉਣ ਤਾਂ ਵੀ ਉਹ ਇਕੱਲਾ ਮੈਦਾਨ ਵਿੱਚ ਉੱਤਰਨ ਨੂੰ ਤਿਆਰ ਹੈ, ਪਰ ਉਸ ਦੀਆਂ ਹਥਕੜੀਆਂ ਖੋਲ੍ਹ ਦਿੱਤੀਆਂ ਜਾਣ। ਇਹ ਗੱਲ ਹਵਾਰਾ ਨੇ ਆਪਣੀ ਭੈਣ ਕੁਲਵੰਤ ਕੌਰ ਅਤੇ ਸੰਦੀਪ ਕੌਰ ਦੇ ਰਾਹੀਂ ਮੀਡੀਆ ਤਕ ਪਹੁੰਚਾਈ ਹੈ।

ਹਵਾਰਾ ਦੀ ਭੈਣ ਕੁਲਵੰਤ ਕੌਰ ਨੇ ਕੇਂਦਰ ਸਰਕਾਰ ਦੇ ਰਵੱਈਏ ਤੇ ਨਾਰਾਜ਼ਗੀ ਜਤਾਈ ਅਤੇ ਕਿਹਾ ਕਿ ਸਰਕਾਰ ਨੇ ਦਿੱਲੀ ਦੇ ਦੰਗਿਆਂ ਦੇ ਦੋਸ਼ੀਆਂ ਨੂੰ ਤਾਂ ਭੁਲਾ ਦਿੱਤਾ। ਉਹਨਾਂ ਨੇ ਸਵਾਲ ਕੀਤਾ ਕਿ ਅਦਾਲਤੀ ਪ੍ਰਕਿਰਿਆ ਨੂੰ ਰੋਕਣ ਤੇ ਹਮਲਾ ਕਰਨ ਵਾ.ਲੇ ਇਹ ਹਮਲਾਵਰ ਅੱਤਵਾਦੀ ਨਹੀਂ ? ਅਦਾਲਤ ਦੇ ਬਾਹਰ ਪੋਸਟਰ ਲੈ ਕੇ ਸਿੱਖਾਂ ਤੇ ਅੱਤਿਆਚਾਰ ਕਰਨ ਲਈ ਕੇਂਦਰ ਸਰਕਾਰ ਦੇ ਰਵੱਈਏ ਨੂੰ ਦੋਸ਼ੀ ਠਹਿਰਾਇਆ ਗਿਆ। ਬਲਜੀਤ ਸਿੰਘ ਖ਼ਾਲਸਾ ਨੇ ਕਿਹਾ ਕਿ ਸਿੱਖਾਂ ਨਾ.ਲ ਬੇਇਨਸਾ.ਫੀ ਹੁਣ ਵੀ ਜਾਰੀ ਹੈ। ਅਦਾਲਤ ਦੇ ਬਾਹਰ ਹਵਾਰਾ ਦੇ ਤਾਇਆ ਦੇਵ ਸਿੰਘ ਅਤੇ ਹੋਰ ਰਿਸ਼ਤੇਦਾਰ ਵੀ ਉਸ ਨੂੰ ਮਿ.ਲਣ ਲਈ ਪਹੁੰਚੇ ਹੋਏ ਸੀ। ਤਾਇਆ ਦੇਵ ਸਿੰਘ ਨੇ ਕਿਹਾ ਕਿ ਮੈਂ, ਹਵਾਰਾ ਦੇ ਹਰ ਕੇਸ ਦੀ ਸੁਣਵਾਈ ਦੇ ਦੌਰਾਨ ਉਸ ਨਾ.ਲ ਮਿ.ਲਣ ਆਉਂਦਾ ਰਿਹਾ ਹਾਂ। ਹੁਣ 29 ਨਵੰਬਰ ਨੂੰ ਲੁਧਿਆਣਾ ਵਿੱਚ ਕੇਸ ਦੀ ਸੁਣਵਾਈ ਹੈ, ਓਥੇ ਵੀ ਜਾਊਂਗਾ।

ਦੈਨਿਕ ਜਾਗਰਣ, 12 ਨਵੰਬਰ 2011

******